ਹੈ। ਕੁਛ ਸਮਾਂ ਹੋਰ ਬੀਤ ਗਿਆ ਤਾਂ ਰਾਜੇ ਨੇ ਫੇਰ ਕਾਰੀਗਰ ਨੂੰ ਅਹਿਲਕਾਰਾਂ ਸਣੇ ਆਣਕੇ ਪੁੱਛਿਆ ਕਿ ਸੁਣਾ ਬਈ ਅਸੀਂ ਤੇਰਾ ਕੰਮ ਦੇਖਿਆ ਚਾਹੁੰਦੇ ਹਾਂ। ਉਸ ਨੇ ਆਖਿਆ: ਹਜ਼ੂਰ ਮੇਰਾ ਕੰਮ ਤਾਂ ਅਜੇ ਮੁੱਕਾ ਨਹੀਂ। ਰਾਜੇ ਨੇ ਕਿਹਾ ਕਿ ਨਹੀਂ ਅਸੀਂ ਜਿੰਨਾ ਕੁਛ ਹੈ ਅਜ ਜ਼ਰੂਰ ਵੇਖਣਾ ਹੈ। ਤਦ ਉਸ ਨੇ ਕਿਹਾ: ਹਜ਼ੂਰ ਮਾਲਕ ਹੋ, ਦੇਖਣ ਦੋਣੋਂ ਮੈਂ ਨਾਂਹ ਕਿਵੇਂ ਕਰ ਸਕਦਾ ਹਾਂ ਪਰ ਵਿਚਲੇ ਪਰਦੇ ਦਾ ਹਨੇਰਾ ਪੈ ਰਿਹਾ ਹੈ ਮੇਰੀ ਕੰਧ ਉਤੇ ਤੇ ਇਸ ਵੇਲੇ ਹਨੇਰਾ ਗਾਹੜਾ ਹੈ, ਏਹ ਦੂਰ ਕਰਵਾ ਦਿਓ ਤਾਂ ਰਾਜੇ ਨੇ ਓਹ ਪਰਦਾ ਦੂਰ ਕਰਵਾ ਦਿਤਾ ਜਦ ਚਾਨਣ ਪਿਆ ਤਾਂ ਉਸ ਦੀ ਕੰਧ ਜਗਮਗ ਜਗਮਗ ਤੇ ਝਿਲਮਿਲ ਝਿਲਮਿਲ ਕਰ ਰਹੀ ਸੀ। ਇਸ ਕੰਧ ਪਰ ਬੀ ਅੰਗੂਰਾਂ ਦੀ ਵੇਲ ਤੇ ਅੰਗੂਰ ਦਿੱਸੇ ਪਰ ਇਹ ਐਸੇ ਚਮਕਦੇ ਤੇ ਰਸ ਭਰੇ ਦਮਕਦੇ ਸਨ ਕਿ ਇਕ ਵੇਰ ਤਾਂ ਸਾਰੇ ਭੁੱਲ ਗਏ ਕਿ ਮੂਰਤਾਂ ਵੇਖ ਰਹੇ ਹਾਂ ਕਿ ਸਚੀ ਮੁੱਚੀ ਬਾਗ ਵਿਚ ਖੜੇ ਹਾਂ। ਇਸ ਭੁਲੇਵੇ ਵਿਚ ਰਾਜੇ ਨੇ ਅੰਗੂਰਾਂ ਦਾ ਗੁੱਛਾ ਖੋਹਕੇ ਖਾਣ ਲਈ ਹੱਥ ਪਸਾਰਿਆ, ਜਾਂ ਹੱਥ ਕੰਧ ਨੂੰ ਲੱਗਾ ਤਾਂ ਹੋਸ਼ ਆਈ ਕਿ ਅਸੀਂ ਤਾਂ ਮੂਰਤਾਂ ਵੇਖ ਰਹੇ ਹਾਂ। ਇਸ ਪਰ ਰਾਜੇ ਨੇ ਆਪ ਹੀ ਕਿਹਾ 'ਇਸ ਦਾ ਕਮਾਲ ਉਸ ਤੋਂ ਵੱਧ ਹੈ ਕਿ ਓਥੇ ਤਾਂ ਪਸ਼ੂ ਬੁਧੀ ਵਾਲੇ ਤੋਤੇ ਨੇ ਧੋਖਾ ਕਾਧਾ ਸੀ, ਪਰ ਇਥੇ ਅਕਲ ਵਾਲੇ; ਸ਼ਊਰ ਵਾਲੇ ਇਨਸਾਨ ਨੇ ਧੋਖਾ ਖਾਧਾ ਹੈ। 'ਸ਼ਾਬਾਸ਼'! ਬਹੁਤ ਵਧੀਆ ਕਮਾਲ ਹੈ।'

ਜਾਂ ਪਹਿਲੇ ਚਿੱਤ੍ਰਕਾਰ ਨੇ ਡਿੱਠਾ ਕਿ ਇਹ ਤਾਂ ਮਾਲੀ ਲੈ ਗਿਆ ਤੇ ਮੈਂ ਪਿੱਛੇ ਪੈ ਗਿਆ ਤਾਂ ਰਾਜੇ ਨੂੰ ਕਹਿਣ ਲਗਾ: ਪਾਤਸ਼ਾਹ ! ਆਪ ਨੇ ਖਿਮਾ ਕਰਨੀ, ਆਪ ਨੂੰ ਇਸ ਉਨਰ ਵਾਲੇ ਨੇ ਟਪਲਾ ਲਾਇਆ ਹੈ ਹੈ ਇਸ ਦੀ ਕੰਧ ਪਰ ਕੋਈ ਚਿਤ੍ਰ ਨਹੀਂ ਬਣਿਆ, ਕੋਈ ਵੇਲ ਨਹੀਂ ਹੈ, ਕੋਈ ਮੂਰਤ ਨਹੀਂ ਹੈ, ਇਹ ਤਾਂ ਐਵੇਂ ਬਰਸ ਦਿਨਾਂ ਤੋਂ ਕੰਧ ਨੂੰ ਘੋਟ ਹੀ ਰਿਹਾ ਹੈ। ਜਾਂ ਰਾਜੇ ਨੇ ਇਸ ਗਲ ਨੂੰ ਸਹੀ ਕੀਤਾ ਤਾਂ ਪਤਾ ਲਗਾ ਕਿ ਇਸ ਨੇ ਠੀਕ ਆਖਿਆ ਹੈ। ਹੁਣ ਰਾਜਾ ਦੂਸਰੇ ਸ਼ਿਲਪਕਾਰ ਨੂੰ ਗੁੱਸਟ ਹੋਣ ਲਗਾ ਕਿ ਸਾਨੂੰ ਕਿਉਂ ਭੁਲੇਵਾ ਦਿਤਾ ਹੈ ? ਤਾਂ ਉਸ ਬੇਨਤੀ ਕੀਤੀ ਕਿ ਮੈਂ ਟਪਲਾ ਨਹੀਂ ਦਿਤਾ: ਮੇਰਾ ਉਨਰ ਬਹੁਤ ਸਮਾਂ ਮੰਗਦਾ ਹੈ। ਹਾਲੇ ਤਾਂ ਆਪ ਮੇਰੀ ਦੀਵਾਰ ਦੀ ਸਫਾਈ ਦਾ ਕਮਾਲ ਵੇਖੋ ਕਿ ਇਸ ਨੇ ਚਿੱਤ੍ਰਾਂ ਦਾ ਅਕਸ ਆਪਣੇ ਵਿਚ ਲੈਕੇ ਉਹਨਾਂ ਚਿੱਤ੍ਰਾਂ ਨੂੰ ਅਸਲ ਤੋਂ ਦਹਿਗੁਣਾਂ ਕਰ ਦਿਖਲਾਇਆ ਹੈ। ਹੁਣ ਇਹ ਮੇਰੀ ਜ਼ਿਮੀ ਤਯਾਰ ਹੋਈ ਹੈ, ਜਿਸ ਉਤੇ ਮੈਂ ਚਿੱਤ੍ਰ ਅੰਗਾਂਗਾ। ਜੇ ਆਪ ਨੂੰ ਕਾਹਲੀ ਹੋਵੇ ਤਾਂ ਮੈਂ ਕੰਮ ਬੰਦ ਕਰ ਦੇਂਦਾ ਹਾਂ। ਮੇਰੇ ਉਸਤਾਦ ਨੇ ਮੈਨੂੰ ਪਹਿਲਾਂ ਸਫਾਈ ਦਾ ਕਮਾਲ ਤੇ ਫੇਰ ਚਿਤ੍ਰਕਾਰੀ ਦਾ ਕਮਾਲ ਦਿਖਾਉਣ ਦਾ ਹੁਕਮ ਦਿਤਾ ਹੈ। ਸੋ ਮੈਂ ਆਪਣੇ ਉਨਰ ਨੂੰ ਚਿੱਤ੍ਰਿਤ ਕਰਨ ਤੋਂ ਪਹਿਲਾਂ ਉਸ ਲਈ ਜ਼ਿਮੀਂ ਦੀ ਤਿਆਰੀ ਦਾ ਕਮਾਲ ਕਰ ਲਿਆ ਹੈ। ਹੁਣ ਹੁਕਮ ਹੋਵੇ ਤਾਂ ਚਿੱਤ੍ਰਕਾਰੀ ਆਰੰਭ ਕਰਾਂ, ਨਾ ਹੋਵੇ ਤਾਂ ਨਾ ਕਰਾਂ, ਪਰ ਮੈਨੂੰ ਵਕਤ ਵਧੇਰੇ ਲਗਦਾ ਹੈ। ਤਾਂ ਰਾਜਾ ਪ੍ਰਸੰਨ ਹੋ ਗਿਆ ਉਸ ਨੂੰ ਮੂਰਤਾਂ ਬਨਾਉਣ ਲਈ ਸਮਾਂ ਦੇ ਦਿਤਾ।

ਹੇ ਪੋਪਟ ਤਾਰੂ ! ਸਫਾਈ ਮੂਲ ਵਸਤੂ ਹੈ। ਮਨ ਸ਼ੁੱਧ ਵਿਚ ਸਾਰੇ ਗੁਣ ਆਉਂਦੇ ਹਨ। ਗੁਣਾਂ ਬਿਨਾਂ ਭਗਤੀ ਨਹੀਂ ਪ੍ਰਾਪਤ ਹੁੰਦੀ[੧]। ਭਗਤੀ ਨਾਮ ਹੈ, ਪਰਮੇਸ਼ੁਰ ਜੀ ਦੇ ਪਿਆਰ ਵਿਚ ਉਸ ਨੇ ਸਿਮਰਨ ਕਰਨਾ। ਸਿਮਰਨ ਕਰਨਾ ਹੈ ਨਾਮ, ਤਾਂਤੇ ਗੁਣਾਂ ਤੇ ਨਾਮ ਦਾ ਨਿਵਾਸ ਕੱਠਾ ਹੈ, ਪਰ ਜੀਵ ਵਿਚ ਸ਼ੁਭ ਗੁਣਾਂ ਦੀ ਕੰਮੀ ਹੈ, ਗੁਣ ਤਾਂ ਸਾਰੇ ਕਰਤਾਰ ਵਿਚ ਹੈਨ, ਜੀਵ ਵਿਚ ਕੋਈ ਨਹੀਂ[੨]। ਫੇਰ ਕੀ ਬਣੇ ਪੋਪਟ ਬੱਚਾ? ਤਾਂ ਇਹ ਕਰੋ ਕਿ ਉਸ ਮਨ ਨੂੰ ਨਿਰਮਲ ਕਰੋ, ਨਿਰਮਲ ਬੀ ਉਸੇ ਦੇ ਨਾਮ ਨਾਲ ਹੁੰਦਾ ਹੈ[੩]। ਪਰ ਦੋ ਗਲਾਂ ਹੋਰ ਲੋੜੀਦੀਆਂ ਹਨ;-ਧਰਮ ਦਾ ਕੰਮ ਕਰਨਾ- ਕੋਈ ਕੰਮ ਕਰੇ ਉਪਜੀਵਕਾ ਵਾਸਤੇ, ਜੋ ਕਰੇ ਸੋ ਧਰਮ ਨਾਲ ਸ਼ੁੱਧ ਹੋਕੇ ਕਰੇ, ਫੇਰ ਆਪਣੀ ਕਮਾਈ ਵਿਚੋਂ ਵੰਡ ਛਕੇ। ਭਾਵ ਇਹ ਕਿ ਧਰਮ ਕਿਰਤ ਕਰਕੇ ਕਮਾਏ ਧਨ ਦਾ ਬੀ ਲੋਭੀ

---

[੧] ਵਿਣੁ ਗੁਣ ਕੀਤੇ ਭਗਤਿ ਨ ਹੋਇ॥ {ਜਪੁਜੀ}

[੨] ਸਭਿ ਗੁਣ ਤੇਰੇ ਮੈ ਨਾਹੀ ਕੋਇ ॥ {ਜਪੁਜੀ}

[੩] ਭਰੀਐ ਮਤਿ ਪਾਪਾ ਕੈ ਸੰਗਿ ॥
ਓਹੁ ਧੋਪੈ ਨਾਵੈ ਕੈ ਰੰਗਿ ॥ {ਜਪੁਜੀ}

ਨਾ ਹੋਵੇ[1]। ਦੂਸਰਾ ਗੁਰਬਾਣੀ ਦਾ ਵੀਚਾਰ ਕਰੇ[2]। ਪਾਠ ਕਰੇ ਮਨ ਜੋੜਕੇ ਫੇਰ ਵੀਚਾਰ ਬੀ ਕਰੇ। ਇਸ ਤਰ੍ਹਾਂ ਮਨ ਸ਼ੁੱਧ ਤੇ ਸਾਫ ਹੁੰਦਾ ਹੈ, ਮਨ ਦੀ ਕਈ ਪ੍ਰਕਾਰ ਦੀ ਮੈਲ ਹੈ ਜੋ ਇਉਂ ਦੂਰ ਹੁੰਦੀ ਹੈ। ਫਿਰ ਨਾਮ ਹੈ, ਇਹ ਬੀ ਮੈਲ ਨੂੰ ਕੱਟਦਾ ਹੈ। ਪਰ ਜੇ ਪਹਿਲੀ ਘਾਲ ਨਾਲ ਹੋਵੇ ਤਾਂ ਮਨ ਦਾ ਦੂਸਰਾ ਕੰਮ ਛੇਤੀ ਹੋ ਜਾਂਦਾ ਹੈ। ਨਾਮ ਦੇ ਦੋ ਕੰਮ ਹਨ-ਪਾਪਾਂ ਦੀ ਮੈਲ ਕੱਟਣੀ ਤੇ ਮੈਲ ਕੱਟੇ ਗਏ ਮਨ ਵਿਚ ਰਸ ਰੂਪ ਹੋਕੇ ਟਿਕ ਜਾਣਾ। ਉਹ ਮਨ ਫੇਰ ਸਾਂਈਂ ਨਾਲ ਇਕ ਹੋਕੇ ਮੇਲ ਦਾ ਰਸ ਕਹੋ, ਚਾਹੇ ਸਫਲ ਤੇ ਅਸਲ ਗਿਆਨ ਕਹੋ, ਉਸ ਨੂੰ ਮਾਣਦਾ ਹੈ, ਸੋ ਭਾਈ ਤਾਰੂ ! ਤੂੰ ਕਿਰਤ ਕਰਕੇ ਖਾਣਾ ਹੈ, ਵੰਡ ਛਕਣਾ ਹੈ। ਸਤਿਸੰਗ ਕੀਰਤਨ ਬਾਣੀ ਦਾ ਪਾਠ ਸ੍ਰਵਣ ਵੀਚਾਰ ਤੂੰ ਅੰਮ੍ਰਿਤ ਵੇਲੇ ਕਰਦਾ ਹੈਂ, ਸੋ ਕਰਨਾ ਹੈ ਤੇ ਇਸ ਵਿਚਾਰ ਨਾਲ ਮਨ ਤੇ ਪਹਿਰਾ ਦੇਣਾ ਹੈ, ਜੋ ਇਹ ਵੈਰ ਈਰਖਾ ਆਦਿਕ ਬੁਰੇ ਭਾਵਾਂ ਵਿਚ ਫਿਰ ਨਾ ਜਾਵੇ। ਨਾਲ ਸਰੀਰ ਤੇ ਪਹਿਰਾ ਦੇਣਾ ਹੈ ਜੋ ਇਹ ਮਾੜੇ ਕੰਮ ਨਾ ਕਰੇ। ਫਿਰ ਤੂੰ ਸੁਆਸ ਸੁਆਸ ਨਾਮ ਜਪਣਾ ਹੈ[3]।

ਇਸ ਬਾਲਕ ਵਰੇਸ ਵਿਚ ਸਤਿਸੰਗ ਵਿਚ ਲੱਗ ਪਏ ਤਾਰੂ ਜੀ ਦਾ ਫੇਰ ਹੁਣ ਜੀਵਨ ਕੀ ਬਣਿਆ ਸੀ ? ਲਿਖਿਆ ਹੈ ਕਿ ਉਹ ਸਦਾ ਭਜਨ ਵਿਚ ਰਹਿੰਦਾ ਸੀ ਤੇ ਧਰਮ ਦੀ ਕਿਰਤ ਕਰਦਾ ਸੀ ਤੇ ਵੰਡ ਛਕਦਾ ਸੀ, ਇਉਂ ਕਿ ਘਰ ਆਏ ਸਿਖਾਂ ਦੀ ਸੇਵਾ ਕਰੇ ਤੇ ਸਭਨਾਂ ਨਾਲ ਭਾਉ ਭਗਤਿ ਕਰੇ। ਇਹ ਸੱਜਨ ਪੁਰਖ ਇਸ ਤਰ੍ਹਾਂ ਦਾ ਨਾਮ ਤੇ ਸੇਵਾ ਦਾ ਜੀਵਨ ਬਸਰ ਕਰਦਾ ਅੰਤ ਪੂਰਨ ਤੇ ਸਫਲ ਤਤ੍ਵ ਗਿਆਨ ਨੂੰ ਪ੍ਰਾਪਤ ਹੋਇਆ[4]। ਭਾਈ ਗੁਰਦਾਸ ਜੀ ਲਿਖਦੇ ਹਨ:

ਤਾਰੂ ਪੋਪਟ ਤਾਰਿਆ ਗੁਰਮੁਖ
ਬਾਲ ਸੁਭਾਇ ਉਦਾਸੀ।

ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ- 'ਤਬ ਬਾਬੇ ਕੀ ਖੁਸ਼ੀ ਹੋਈ ਲੜਕਾ ਪੈਰੀ ਪਿਆ।'



# -ਸ੍ਰੀ ਗੁਰੂ ਨਾਨਕ ਚਮਤਕਾਰ ਪੂਰਬਾਰਧ ਸਮਾਪਤ-

{ਅਗੋਂ ਦੇਖੋ ਇਸੇ ਗ੍ਰੰਥ ਦਾ ਉਤ੍ਰਾਰਧ ਭਾਗ}

---

[1] ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ॥

[2] ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥ ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥ {ਰਾ; ਕ; ਦ; ਓ: ਮ: ੧}। ਚੌਥੇ ਸਾਹਿਬਾਂ ਵੀ ਫੁਰਮਾਇਆ ਹੈ:-ਜਿਨਾ ਅੰਦਰਿ ਨਾਮੁ ਨਿਧਾਨ ਹੈ ਗੁਰਬਾਣੀ ਵੀਚਾਰ ॥ ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ॥ {ਵਾ: ਤੇ ਵ: ਮ: ੪}

[3] ਸਵਾਸ ਅੰਦਰ ਆਵੈ ਸੋ ਵਾਹਿਗੁਰੂ ਜਪਣਾ ਤੇ ਜੇ ਬਾਹਰ ਜਾਵੇ ਤਾਂ ਵਾਹਿਗੁਰੂ ਜਪਣਾ। {ਭਗਤ ਰਤਾਨਵਾਲੀ}

ਇਹ ਮਤਲਬ ਹੈ ਕਿ ਹਰ ਸਵਾਸ ਚਾਹੇ ਅੰਦਰ ਜਾਂਦਾ ਹੈ ਚਾਹੇ ਬਾਹਰ ਨਾਮ ਜਪਣਾ ਹੈ।

[4] ਬਾਬੇ ਜੀ ਨੇ ਉਸ ਨੂੰ ਆਤਮ ਗਿਆਨ ਦੇਕੇ ਨਿਰਭੈ ਕੀਤਾ। {ਤਵਾਰੀਖ ਖਾਲਸਾ}